ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ



ਸੇਵਾ, ਸਿਮਰਨ ਅਤੇ ਕਿਰਤ ਦੀ ਮੂਰਤ

## ਸੰਤ ਹਰਦੇਵ ਸਿੰਘ ਜੀ

1942 – 14, ਜਨਵਰੀ 2019

## ਗੁਰੂਸਰ (ਗੱਦਾਂਡੋਬ) ਵਿਖੇ ਅਨੰਦ ਸਿਮ੍ਰਤੀ ਮੰਦਿਰ ਦੇ ਉਦਘਾਟਨ ਸਮੇਂ ਸਤਿਗੁਰੂ ਉਦੇ ਸਿੰਘ ਜੀ ਦੇ ਪਵਿੱਤਰ ਉਪਦੇਸ਼ ਵਿੱਚੋਂ

ਸੰਤ ਹਰਦੇਵ ਸਿੰਘ ਜੀ ਨੇ ਬੜੀ ਕਿਰਪਾ ਕੀਤੀ, ਸੂਬਾ ਸਰਬਜੀਤ ਸਿੰਘ ਹੋਗੇ, ਬਾਕੀ ਸਾਰਿਆਂ ਨੇ ਰਲ ਮਿਲਕੇ ਇੱਥੇ ਬੜੇ ਚਾਅ ਨਾਲ ਇਹ ਜਗ੍ਹਾ ਅੱਜ ਉਹਨਾਂ ਨੇ ਕਿਰਪਾ ਕੀਤੀ ਐ ਬਣ ਗਈ ਏ । ਚਲੋ ਸੱਚੇ ਪਾਤਸ਼ਾਹ ਕਿਰਪਾ ਕਰਨ, ਬਖਸ਼ਿਸ਼ ਕਰਨ ਇਹ ਉਹਨਾਂ ਦੀ ਜਗ੍ਹਾ ਵੀ ਬਣੀ ਏ, ਏਥੇ ਉਹਨਾਂ ਦੀ ਸਿੱਖੀ ਵੀ ਮੁੜਕੇ ਫੇਰ ਆਵੇ, ਏਥੇ ਏਸ ਤਰ੍ਹਾਂ ਮੇਲੇ ਹੋਣ, ਨਾਮ ਸਿਮਰਨ ਹੋਣ, ਇੱਕ ਜਿਹੜਾ ਉਦਮ ਸੰਤ ਹਰਦੇਵ ਸਿੰਘ ਜੀ ਨੇ ਬੜਾ ਵੱਡਾ ਕੀਤੈ ਕਿ ਜਿੰਨ੍ਹਾਂ ਚਿਰ ਏਥੇ ਬੈਠੇ ਰਹੇ ਨੇ, ਉਹ ਨਾਮ ਸਿਮਰਨ ਕਰਾਉਂਦੇ ਰਹੇ ਨੇ ਏਥੇ ਥੋਹੜਾ-ਥੋਹੜਾ ਸਾਰਿਆਂ ਨੂੰ ਸੱਦਕੇ, ਏਥੇ ਉਹਨਾਂ ਨੇ ਪ੍ਰਯੋਗ ਵੀ ਕੀਤੈ । ਇਹ ਜਗ੍ਹਾ ਬਣਵਾਉਣ ਵਿੱਚ ਵੀ ਸਾਡੀ ਮਦਦ ਹੋ ਗਈ ਕਿ ਖਾਸ ਕਰਕੇ ਜਿਹੜਾ ਉਹਨਾਂ ਦਾ ਉਦਮ ਹੋਇਆ ਕਿ ਏਥੇ ਨਾਮ ਸਿਮਰਨ ਕਰਾਉਂਦੇ ਰਹੇ ਨੇ । ਇਹ ਜਿੰਨੀ ਕੁ ਮੇਰੇ ਤੋਂ ਸੇਵਾ ਲੈ ਲਈ ਏ ਸੱਚੇ ਪਾਤਸ਼ਾਹ ਜੀ ਨੇ, ਲੈਣ ਵਾਲੇ ਉਹ ਆਪ ਨੇ, ਉਹਨਾਂ ਦਾ ਈ ਧੰਨਵਾਦ ਏ ।



# ਸੇਵਾ, ਸਿਮਰਨ ਅਤੇ ਕਿਰਤ ਦੀ ਮੂਰਤ-ਸੰਤ ਹਰਦੇਵ ਸਿੰਘ ਜੀ

**ਜਿਨਾ ਸਤਿਗੁਰੁ ਜੀਵਦਿਆ ਮੁਇਆ ਨ ਵਿਸਰੈ ਸੋਈ ਪੁਰਖ ਸੁਜਾਣ ॥**
**ਕੁਲੁ ਉਧਾਰੇ ਆਪਣਾ ਸੋ ਜਨੁ ਹੋਵੈ ਪਰਵਾਣੁ ॥**

ਦੇ ਮਹਾਂਵਾਕ ਅਨੁਸਾਰ ਸੰਤ ਹਰਦੇਵ ਸਿੰਘ ਜੀ ਅਜਿਹੇ ਸੁਜਾਣ ਪੁਰਖੁ ਸਨ ਜਿੰਨ੍ਹਾਂ ਨੇ ਕਦੇ ਵੀ ਸਤਿਗੁਰੂ ਨੂੰ ਨਹੀਂ ਵਿਸਾਰਿਆ । ਪਲ-ਪਲ ਸਿਮਰਨ ਕੀਤਾ, ਗੁਰਬਾਣੀ ਦਾ ਪਾਠ ਕੀਤਾ, ਕੀਰਤਨ ਅਤੇ ਪ੍ਰਚਾਰ ਕੀਤਾ, ਅਨੇਕਾਂ ਪ੍ਰਾਣੀਆਂ ਨੂੰ ਮਾਸ, ਸ਼ਰਾਬ ਛੁਡਾ ਕੇ ਗੁਰੂ ਵਾਲੇ ਬਣਾਇਆ । ਪੂਰੀ ਜਿੰਦਗੀ ਹੱਥੀਂ ਕਿਰਤ ਕਰਕੇ ਪਰਿਵਾਰ ਨੂੰ ਆਰਥਿਕ ਖੁਸ਼ਹਾਲ ਬਣਾਇਆ । ਉਹ ਆਪ ਪ੍ਰਭੂ ਨੂੰ ਕਬੂਲ ਹੋ ਗਏ ਅਤੇ ਆਪਣੀ ਕੁਲ ਦਾ ਵੀ ਉਧਾਰ ਕਰ ਗਏ ।

ਸੇਵਾ, ਸਿਮਰਨ ਅਤੇ ਕਿਰਤ ਦੀ ਮੂਰਤ ਸੰਤ ਹਰਦੇਵ ਸਿੰਘ ਜੀ ਦਾ ਜਨਮ ਅੱਜ ਤੋਂ 77 ਕੁ ਸਾਲ ਪਹਿਲਾਂ ਪਿੰਡ ਸੈਦੋਕੇ, ਜ਼ਿਲ੍ਹਾ ਮੋਗਾ, ਤਹਿਸੀਲ ਨਿਹਾਲ ਸਿੰਘ ਵਾਲਾ ਵਿਖੇ ਪਿਤਾ ਸੂਬਾ ਬੋਘਾ ਸਿੰਘ ਜੀ ਦੇ ਘਰ ਅਤੇ ਮਾਤਾ ਕਰਤਾਰ ਕੌਰ ਜੀ ਦੀ ਕੁੱਖੋਂ ਹੋਇਆ । ਸੰਤ ਹਰਦੇਵ ਸਿੰਘ ਜੀ ਨੂੰ ਗੁਰਸਿੱਖੀ ਵਿਰਸੇ ਵਿੱਚ ਮਿਲੀ । ਉਹਨਾਂ ਦੇ ਪਿਤਾ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿਨ ਸੇਵਕ ਸਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੂਬਾ ਬੋਘਾ ਸਿੰਘ ਜੀ ਨੂੰ ਸੂਬਾ ਪੱਦਵੀ ਬਖਸ਼ੀ ਸੀ । ਸੂਬਾ ਜੀ ਦੇ ਪਿਤਾ ਨੰਦ ਸਿੰਘ, ਨੰਦ ਸਿੰਘ ਦੇ ਪਿਤਾ ਵਸਾਵਾ ਸਿੰਘ, ਵਸਾਵਾ ਸਿੰਘ ਦੇ ਵਡੇਰਿਆਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਸਨ ਅਤੇ ਅੰਮ੍ਰਿਤ ਛਕ ਕੇ ਨਾਮਧਾਰੀ ਸਜੇ ਸਨ । ਸੰਤ ਹਰਦੇਵ ਸਿੰਘ ਹੋਰੀਂ ਚਾਰ ਭਰਾ ਸਵ. ਗੁਰਦੇਵ ਸਿੰਘ, ਸ. ਹਰਨੇਕ ਸਿੰਘ, ਸੰਤ ਗੁਰਮੇਲ ਸਿੰਘ ਅਤੇ ਤਿੰਨ ਭੈਣਾਂ ਸਵ. ਅਮਰ ਕੌਰ, ਮਹਿੰਦਰ ਕੌਰ ਅਤੇ ਮੁਖਤਿਆਰ ਕੌਰ ਹਨ ।

ਸੰਤ ਹਰਦੇਵ ਸਿੰਘ ਜੀ ਨੇ ਪਰਿਵਾਰ ਦੀ ਆਰਥਿਕਤਾ ਨੂੰ ਉਚਾ ਚੁੱਕਣ ਲਈ ਦਿਨ-ਰਾਤ ਸਖਤ ਮਿਹਨਤ ਕੀਤੀ, ਖੇਤੀਬਾੜੀ, ਸੇਪੀ, ਉਸਾਰੀ ਅਤੇ ਲੱਕੜੀ ਦਾ ਕੰਮ ਕੀਤਾ । ਉਹਨਾਂ ਨੇ ਹੱਥੀਂ ਦਸਾਂ ਨੌਂਹਾਂ ਦੀ ਕਿਰਤ ਕੀਤੀ । ਉਹਨਾਂ ਦਾ ਅਨੰਦ ਕਾਰਜ ਮਾਤਾ ਜੋਗਿੰਦਰ ਕੌਰ ਜੀ ਨਾਲ ਲੋਹਟਬੱਦੀ (ਲੁਧਿਆਣਾ) ਵਿਖੇ ਹੋਇਆ ਅਤੇ ਉਹਨਾਂ ਦੇ ਘਰ ਚਾਰ ਪੁੱਤਰ ਗੁਰਮੀਤ ਸਿੰਘ, ਲਖਵੀਰ ਸਿੰਘ, ਗੁਰਭਗਤ ਸਿੰਘ, ਨਿਰਮਲ ਸਿੰਘ ਅਤੇ ਚਾਰ ਧੀਆਂ ਜਸਵੰਤ ਕੌਰ, ਅਮਰਜੀਤ ਕੌਰ, ਲਖਵੀਰ ਕੌਰ ਅਤੇ ਮਨਜੀਤ ਕੌਰ ਨੇ ਜਨਮ ਲਿਆ । ਉਹਨਾਂ ਦਾ ਸਾਰਾ ਪਰਿਵਾਰ ਸਤਿਗੁਰੂ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਘੁੱਗ ਵੱਸਦਾ ਹੈ ।

**ਸੇਵਕ ਕਉ ਸੇਵਾ ਬਨਿ ਆਈ ॥**
**ਹੁਕਮੁ ਬੂਝਿ ਪਰਮ ਪਦੁ ਪਾਈ ॥**

ਦੇ ਮਹਾਂਵਾਕ ਅਨੁਸਾਰ ਸੰਤ ਹਰਦੇਵ ਸਿੰਘ ਦੇ ਪਿਤਾ ਜੀ ਇਲਾਕੇ ਦੇ ਸੂਬੇ ਹੋਣ ਕਰਕੇ ਜਿੱਥੇ ਉਹਨਾਂ ਨੂੰ ਬਚਪਨ ਵਿੱਚ ਹੀ ਗੁਰਸਿੱਖੀ ਦਾ ਪਾਅ ਲੱਗ ਗਿਆ ਉਥੇ ਸੂਬਾ ਜੀ ਨਾਲ ਕਾਰਜ ਕਰਨ ਕਰਕੇ ਸੇਵਾ ਉਹਨਾਂ ਦੇ ਜੀਵਨ ਦਾ ਅਟੁੱਟ ਅੰਗ ਬਣ ਚੁੱਕੀ ਸੀ। ਪਿਤਾ ਜੀ ਅਕਸਰ ਹੀ ਸਾਖੀਆਂ ਸੁਣਾਉਂਦੇ ਰਹਿੰਦੇ ਸਨ। ਕੁੱਝ ਦਿਨ ਪਹਿਲਾਂ ਹੀ ਉਹਨਾਂ ਆਪਣੇ ਜੀਵਨ ਦੀਆਂ ਪੁਰਾਤਨ ਗੱਲਾਂ ਕਰਦਿਆਂ ਦੱਸਿਆ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਵੇਂ ਮਾਲਵੇ ਵਿੱਚ 14 ਮੇਲੇ ਦਿੱਤੇ ਸਨ ਤੇ ਉਹਨਾਂ 14 ਮੇਲਿਆਂ ਨੂੰ ਕਿਵੇਂ ਨੇਪਰੇ ਚਾੜ੍ਹਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ।

ਮਾਤਾ ਚੰਦ ਕੌਰ ਜੀ ਦੇ ਨਾਲ ਸੰਤਾਂ ਦਾ ਗੂੜ੍ਹਾ ਸਨੇਹ ਸੀ। ਇਹ ਗੱਲ ਕਰਦਿਆਂ ਮਾਣ ਮਹਿਸੂਸ ਹੁੰਦਾ ਹੈ ਕਿ ਮਾਤਾ ਚੰਦ ਕੌਰ ਜੀ ਦੇ ਨਾਲ-ਨਾਲ ਕੰਮ ਕਰਦਿਆਂ ਭੈਣੀ ਸਾਹਿਬ ਦੀ ਕੋਈ ਵੀ ਇਮਾਰਤ, ਚਾਰ ਕੁਆਰੀ ਜਾਂ ਫਰਸ਼ ਨਹੀਂ ਜਿੱਥੇ ਸੰਤ ਹਰਦੇਵ ਸਿੰਘ ਜੀ ਨੇ ਹੱਥੀਂ ਸੇਵਾ ਨਾ ਕੀਤੀ ਹੋਵੇ ਭਾਵੇਂ ਉਹ ਪ੍ਰਤਾਪ ਮੰਦਰ ਦੀ ਉਸਾਰੀ ਹੈ, ਹਰੀ ਮੰਦਰ, ਰਾਮ ਮੰਦਰ, ਜਗਜੀਤ ਮੰਦਰ, ਬਿਰਧਸ਼ਾਲਾ, ਦਿੱਲੀ ਕਲੋਨੀ, ਲੰਗਰ ਹਾਲ, ਸਰੋਵਰ ਤੇ ਭਾਵੇਂ ਸਤਿਗੁਰੂ ਜੀ ਦੀ ਕੋਠੀ ਦੀ ਉਸਾਰੀ ਹੈ। ਸੰਤ ਹਰਦੇਵ ਸਿੰਘ ਜੀ ਦੇ ਵਾਂਗ ਹੀ ਉਹਨਾਂ ਦੀ ਸੁਪਤਨੀ ਮਾਤਾ ਜੋਗਿੰਦਰ ਕੌਰ ਗੁਰੂ ਘਰ ਦੀ ਸੇਵਾ ਅਤੇ ਸਿਮਰਨ ਕਰਕੇ ਬੇਹੱਦ ਖੁਸ਼ੀ ਮਹਿਸੂਸ ਕਰਦੇ।

ਕਿਰਤ ਕਰਦਿਆਂ ਸੰਤ ਹਰਦੇਵ ਸਿੰਘ ਜੀ ਦਾ ਕਾਰੋਬਾਰ ਮੁੱਖ ਤੌਰ 'ਤੇ ਪਿੰਡ ਸਿਧਾਣਾ ਅਤੇ ਰਾਮਪੁਰਾ ਫੂਲ ਵਿਖੇ ਵੀ ਚੱਲਦਾ ਸੀ। ਇਸੇ ਲਈ 1983 ਵਿੱਚ ਸੰਤ ਹਰਦੇਵ ਸਿੰਘ ਦਾ ਸਾਰਾ ਪਰਿਵਾਰ ਅਤੇ 1984 ਵਿੱਚ ਸੂਬਾ ਬੋਘਾ ਸਿੰਘ ਜੀ ਵੀ ਸੈਦੋਕੇ ਤੋਂ ਰਾਮਪੁਰਾ ਫੂਲ ਵਿਖੇ ਆ ਕੇ ਰਹਿਣ ਲੱਗ ਪਏ ਸਨ। ਇੱਥੇ ਆ ਕੇ ਸੰਤ ਹਰਦੇਵ ਸਿੰਘ ਜੀ ਅਤੇ ਮਾਤਾ ਜੋਗਿੰਦਰ ਕੌਰ ਜੀ ਨੇ ਸਖ਼ਤ ਮਿਹਨਤ ਕੀਤੀ ਜਿਸ ਨਾਲ ਪਰਿਵਾਰ ਨੂੰ ਆਰਥਿਕ ਖੁਸ਼ਹਾਲੀ ਮਿਲੀ। ਭਾਵੇਂ ਮਾਤਾ ਜੋਗਿੰਦਰ ਕੌਰ ਜੀ 1991 ਈਸਵੀ ਵਿੱਚ ਆਪਣਾ ਸਰੀਰ ਛੱਡ ਗਏ ਸਨ ਪਰ ਜਲਦੀ ਹੀ ਮਾਤਾ ਚੰਦ ਕੌਰ ਜੀ ਨੇ ਸੰਤ ਹਰਦੇਵ ਸਿੰਘ ਜੀ ਦੇ ਸਪੁੱਤਰ ਲਖਵੀਰ ਸਿੰਘ ਦਾ ਅਨੰਦ ਕਾਰਜ ਬੀਬੀ ਰਾਜਵੰਤ ਕੌਰ ਪੰਡੋਹ (ਹਿਮਾਚਲ ਪ੍ਰਦੇਸ਼) ਨਾਲ ਕਰ ਦਿੱਤਾ ਜਿਸ ਨਾਲ ਇੱਕ ਸੁਯੋਗ ਨੂੰਹ ਪੁੱਤਰ ਦੇ ਹੱਥ ਕਬੀਲਦਾਰੀ ਆਉਣ ਨਾਲ ਸੰਤ ਹਰਦੇਵ ਸਿੰਘ ਨੂੰ ਪਤਨੀ ਦੇ ਵਿਛੋੜੇ ਦਾ ਦੁੱਖ ਭੁਲਾ ਨਹੀਂ ਸਕਿਆ।

ਸੰਤ ਹਰਦੇਵ ਸਿੰਘ ਜੀ ਦੇ ਗੁਰਸਿੱਖੀ ਜੀਵਨ ਵੱਲ ਝਾਤ ਮਾਰੀਏ ਤਾਂ ਉਹ ਪੂਰਨ ਗੁਰਸਿੱਖ ਹੀ ਨਹੀਂ ਸਗੋਂ ਇੱਕ ਸੰਤ ਪੁਰਸ਼ ਅਤੇ ਰੱਬੀ ਰੂਹ ਸਨ। ਉਹ ਸਿਮਰਨ ਅਤੇ ਗੁਰਬਾਣੀ ਦੇ ਰੰਗਣ ਵਿੱਚ ਰੰਗੇ ਹੋਏ ਸਨ। ਉਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤੱਖ ਅਨੁਭਵੀ ਦਰਸ਼ਨ ਵੀ ਹੋਏ। ਉਹਨਾਂ ਅੰਮ੍ਰਿਤ

ਵੇਲੇ 4 ਵਜੇ ਤੋਂ ਪਹਿਲਾਂ ਉਠਕੇ ਸਣਕੇਸੀ ਇਸ਼ਨਾਨ ਕਰਨਾ, ਹਰ ਰੋਜ਼ ਘੰਟਿਆਂ ਬੱਧੀ ਨਾਮ ਸਿਮਰਨ ਕਰਨਾ, ਸਤਿਗੁਰੂ ਜੀ ਦੇ ਹੁਕਮ ਮੁਤਾਬਕ ਪੰਜਾਂ ਬਾਣੀਆਂ ਦਾ ਪਾਠ ਕਰਨਾ, ਘਰ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣ ਕਾਰਨ ਗ੍ਰੰਥ ਸਾਹਿਬ ਤੋਂ ਹਰ ਰੋਜ਼ ਪਾਠ ਕਰਨਾ ਉਹਨਾਂ ਦਾ ਨਿਤ ਕ੍ਰਮ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਉਹਨਾਂ ਸਵਾ ਲੱਖ ਪਾਠਾਂ ਵਿੱਚ ਹਿੱਸਾ ਪਾਉਣ ਲਈ ਅਨੇਕਾਂ ਪਾਠ ਕੀਤੇ ਅਤੇ ਸੰਗਤ ਤੋਂ ਆਖ-ਆਖ ਕੇ ਪਾਠ ਕਰਵਾਏ। ਉਹਨਾਂ ਦਾ ਦੁਨੀਆਂ ਦਾਰੀ ਵਿੱਚ ਜਿਸ ਨਾਲ ਵੀ ਵਾਹ ਪਿਆ ਉਹਨਾਂ ਨੇ ਉਸਨੂੰ ਗੁਰਸਿੱਖੀ ਜੀਵਨ ਵੱਲ ਪ੍ਰੇਰਤ ਕੀਤਾ, ਗੁਰਬਾਣੀ ਅਤੇ ਸਿਮਰਨ ਨਾਲ ਜੋੜਿਆ। ਅਨੇਕਾਂ ਪ੍ਰਾਣੀਆਂ ਨੂੰ ਮਾਸ ਸ਼ਰਾਬ ਛੁਡਾ ਕੇ ਗੁਰੂ ਵਾਲੇ ਬਣਾਇਆ। ਉਹਨਾਂ ਦੇ ਜੀਵਨ 'ਤੇ ਗੁਰਬਾਣੀ ਦਾ ਇਹ ਸ਼ਬਦ ਪੂਰੀ ਤਰ੍ਹਾਂ ਢੁੱਕਦਾ ਹੈ -

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥.....**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥**

**ਬਹੁਤ ਬਾ-ਕਮਾਲ ਪਾਠਕ** - ਸੰਤ ਹਰਦੇਵ ਸਿੰਘ ਜੀ ਜਿੱਥੇ ਗੁਰਬਾਣੀ ਅਤੇ ਨਾਮ ਸਿਮਰਨ ਦੇ ਰਸੀਏ ਸਨ ਉਥੇ ਬਹੁਤ ਵਧੀਆ ਬਾ-ਕਮਾਲ ਪਾਠਕ ਵੀ ਸਨ। ਮੈਂ ਆਪਣੇ ਬਚਪਨ ਤੋਂ ਉਹਨਾਂ ਨੂੰ ਵੇਖਦਾ ਆ ਰਿਹਾ ਹਾਂ ਉਹਨਾਂ ਨੇ ਅਨੇਕਾਂ ਗ੍ਰੰਥਾਂ ਦਾ ਅਧਿਐਨ ਕੀਤਾ। ਇਤਿਹਾਸ, ਵਾਰਤਕ ਅਤੇ ਕਵਿਤਾ ਦੀਆਂ ਕਿਤਾਬਾਂ ਪੜ੍ਹਨਾ ਉਹਨਾਂ ਦਾ ਸ਼ੌਕ ਸੀ। ਮੇਰੇ ਘਰ ਆਪਣੀ ਲਾਇਬ੍ਰੇਰੀ ਹੈ ਉਸ ਵਿੱਚ ਹਜ਼ਾਰਾਂ ਕਿਤਾਬਾਂ ਹਨ, ਸ਼ਾਇਦ ਹੀ ਕੋਈ ਅਜਿਹਾ ਗ੍ਰੰਥ ਜਾਂ ਕਿਤਾਬ ਹੋਵੇ ਜਿਹੜੀ ਉਹਨਾਂ ਨੇ ਨਾ ਪੜ੍ਹੀ ਹੋਵੇ। ਇੱਥੋਂ ਤੱਕ ਕਿ ਮੇਰੇ ਕੋਲ ਕਿਤਾਬਾਂ ਦੇ ਮੁੱਖ ਬੰਦ ਲਿਖਣ ਲਈ ਖਰੜੇ ਵੀ ਆਏ ਉਹ ਵੀ ਉਹਨਾਂ ਪੜ੍ਹ ਲੈਣੇ ਅਤੇ ਆਪਣੀ ਰਾਇ ਦੇਣੀ। ਉਹਨਾਂ ਨੂੰ ਬਹੁਤ ਸਾਰਾ ਇਤਿਹਾਸ ਗੀਤਾ, ਮਹਾਂਭਾਰਤ ਅਤੇ ਸਿੱਖ ਇਤਿਹਾਸ ਯਾਦ ਸੀ। ਉਹ ਆਪਣੇ ਆਖਰੀ ਸਮੇਂ ਵੀ ਮੇਰੇ ਨਵੇਂ ਲਿਆਂਦੇ ਗ੍ਰੰਥ "ਸਤਿਗੁਰੂ ਬਿਲਾਸ ਭਾਗ ਪਹਿਲਾ" ਦੇ 320 ਪੰਨੇ ਪੜ੍ਹ ਚੁੱਕੇ ਸਨ ਅਤੇ ਅਗਲੇ 172 ਸਫੇ ਅਜੇ ਵੀ ਬਾਕੀ ਹਨ। ਉਹ ਨਿਰੇ ਪਾਠਕ ਹੀ ਨਹੀਂ ਸਗੋਂ ਸਤਿਗੁਰੂ ਬਿਲਾਸ ਦੀਆਂ ਅਚੰਭਿਤ ਕਰਨ ਵਾਲੀਆਂ ਸਾਖੀਆਂ ਉਹ 4 ਦਿਨ ਪਹਿਲਾਂ ਹੀ ਪਰਿਵਾਰ ਨੂੰ ਆਪ ਪੜ੍ਹਕੇ ਸੁਣਾਕੇ ਹਟੇ ਸਨ। ਉਹ ਪੂਰੀ ਸਦੀ ਦਾ ਚਲਦਾ ਫਿਰਦਾ ਇਤਿਹਾਸ ਸਨ।

ਮੈਂ ਆਪਣੇ ਇੱਕ ਕਮਰਯੋਗੀ ਪਿਤਾ ਜੀ ਤੋਂ ਬਹੁਤ ਪ੍ਰਭਾਵਿਤ ਸਾਂ ਇਸੇ ਲਈ ਜਦੋਂ ਮੇਰੀ ਦੂਸਰੀ ਕਿਤਾਬ "ਜਿੱਥੇ ਕਿੱਕਰਾਂ ਨੂੰ ਅੰਬ ਲੱਗਦੇ" ਛਪੀ ਤਾਂ ਮਲਵਈ ਸੱਥ ਦੇ ਇੱਕ ਵੱਡੇ ਸਲਾਨਾ ਸਨਮਾਨ ਸਮਾਗਮ ਸਮੇਂ ਉਨ੍ਹਾਂ ਦੇ ਹਸਤ

ਕਮਲਾਂ ਤੋਂ ਆਪਣੀ ਕਿਤਾਬ ਰਿਲੀਜ਼ ਕਰਵਾਈ । ਪ੍ਰੋ. ਮੋਤਾ ਸਿੰਘ ਸਰਾਏ, ਡਾ. ਨਿਰਮਲ ਸਿੰਘ, ਕਾਮਰੇਡ ਸਵਰਨ ਸਿੰਘ ਵਿਰਕ, ਸਰਦਾਰ ਫਤਿਹ ਸਿੰਘ ਚੌਹਾਨ ਵੀ ਇਸ ਸਨਮਾਨ ਸਮਾਗਮ ਦੀ ਸ਼ੋਭਾ ਵਧਾ ਰਹੇ ਸਨ । ਉਹਨਾਂ ਨਾਲ ਵਾਅਦਾ ਕਰਨ ਦੇ ਬਾਵਜੂਦ ਵੀ, ਉਹਨਾਂ ਦੇ ਅਚਾਨਕ ਚਲੇ ਜਾਣ ਕਾਰਨ ਉਹਨਾਂ ਤੋਂ ਕੋਲ ਬੈਠਕੇ ਜਾਂ ਰਿਕਾਰਡ ਕਰਕੇ ਉਹਨਾਂ ਦੇ ਹੱਡੀਂ ਹੰਡਾਇਆ ਇਤਿਹਾਸ ਲਿਖਣ ਦੀ ਤਮੰਨਾ ਮੇਰੇ ਦਿਲ ਵਿੱਚ ਹੀ ਰਹਿ ਗਈ ।

**ਸਮਾਜ ਸੇਵਕ** - ਇੱਕ ਸਮਾਜ ਸੇਵਕ ਦੇ ਤੌਰ 'ਤੇ ਉਹਨਾਂ ਦੀ ਜ਼ਿੰਦਗੀ ਵਿੱਚ ਨਜ਼ਰ ਮਾਰੀਏ ਤਾਂ ਹਰਪਾਲ ਸਿੰਘ ਸੇਵਕ ਦੇ ਸ਼ਬਦਾਂ ਵਿੱਚ "ਉਹ ਮਾਲਵੇ ਇਲਾਕੇ ਦੀ ਰੀੜ੍ਹ ਦੀ ਹੱਡੀ ਸਨ । ਉਹ ਮਾਲਵੇ ਦਾ ਗੁਰਸਿੱਖੀ ਦਾ ਥੰਮ੍ਹ ਸਨ ।" ਉਹ ਹਰ ਲੋੜਵੰਦ, ਦੁਖੀ, ਦਰਦੀ, ਬਿਮਾਰ ਦੀ ਮਦਦ ਕਰਦੇ ਸਨ । ਆਰਥਿਕ ਸਹਿਯੋਗ ਦੇ ਨਾਲ-ਨਾਲ ਕੁੱਝ ਮਰੀਜ਼ਾਂ ਦਾ ਇਲਾਜ ਵੀ ਉਹਨਾਂ ਅਪੋਲੋ ਹਸਪਤਾਲ ਵਿੱਚ ਆਪ ਕੋਲ ਰਹਿ ਕੇ ਕਰਵਾਇਆ । 1984 ਵਿੱਚ ਸੰਤ ਹਰਦੇਵ ਸਿੰਘ ਦੇ ਪਿਤਾ ਜੀ ਸੂਬਾ ਬੋਘਾ ਸਿੰਘ ਵੀ ਰਾਮਪੁਰਾ ਫੂਲ ਵਿਖੇ ਰਹਿਣ ਲੱਗੇ ਤੇ ਉਸੇ ਸਾਲ ਹੀ ਸਾਧ-ਸੰਗਤ ਵੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਅਰਜ਼ ਕਰਕੇ ਰਾਮਪੁਰਾ ਫੂਲ ਵਿਖੇ ਪਹਿਲਾ ਮੇਲਾ ਹੋਇਆ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਫਿਰ ਇਹ ਮੇਲਾ ਸਲਾਨਾ ਹੋ ਗਿਆ । ਇਹਨਾਂ ਸਲਾਨਾ ਮੇਲਿਆਂ ਨਾਲ ਮਾਲਵੇ ਵਿੱਚ ਗੁਰਸਿੱਖੀ ਦਾ ਬਹੁਤ ਪ੍ਰਚਾਰ ਪ੍ਰਸਾਰ ਹੋਇਆ । ਸ਼ਹੀਦ ਵਰਿਆਮ ਸਿੰਘ ਯਾਦਗਾਰ ਕਮੇਟੀ ਦੀ ਸਥਾਪਨਾ ਹੋਈ । ਵੱਖ-ਵੱਖ ਸਮੇਂ ਸਭ ਤੋਂ ਪਹਿਲਾਂ ਸੰਤ ਥੰਮਣ ਸਿੰਘ ਅਤੇ ਫਿਰ ਸੰਤ ਗੁਰਦੇਵ ਸਿੰਘ, ਸੰਤ ਲਾਭ ਸਿੰਘ ਇਸ ਕਮੇਟੀ ਦੇ ਪ੍ਰਧਾਨ ਰਹੇ ਤੇ ਸੰਤ ਲਾਭ ਸਿੰਘ ਜੀ ਤੋਂ ਮਗਰੋਂ ਸੰਤ ਹਰਦੇਵ ਸਿੰਘ ਜੀ ਕਮੇਟੀ ਦੇ ਪ੍ਰਧਾਨ ਬਣੇ । ਉਹਨਾਂ ਨੇ ਸੇਵਾ ਨੂੰ ਬਾਖੂਬੀ ਨਿਭਾਇਆ । ਸੰਤ ਹਰਦੇਵ ਸਿੰਘ ਦੀ ਪ੍ਰਧਾਨਗੀ ਸਮੇਂ ਦੌਰਾਨ ਹੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਨਾਮਧਾਰੀ ਸ਼ਹੀਦੀ ਸਮਾਰਕ ਲਈ 2006 ਵਿੱਚ ਜਗ੍ਹਾ ਖਰੀਦੀ ਗਈ । ਫਿਰ ਸੰਤ ਹਰਦੇਵ ਸਿੰਘ ਜੀ ਨੇ ਆਪਣੇ ਸਾਰੇ ਰੁਝੇਵੇਂ ਛੱਡਕੇ ਸਾਧ ਸੰਗਤ ਦੇ ਸਹਿਯੋਗ ਨਾਲ ਭਰਤ ਪਵਾਈ, ਚਾਰ ਦਿਵਾਰੀ ਕਰਵਾਈ ਅਤੇ ਇਥੇ ਖੂਹੀ ਵੀ ਲਗਵਾਈ ਗਈ । ਸਤਿਗੁਰੂ ਉਦੇ ਸਿੰਘ ਜੀ ਦੇ ਇਸ ਸਥਾਨ 'ਤੇ ਚਰਨ ਪਾਉਣ ਨਾਲ ਤਾਂ ਇਸ ਸਥਾਨ ਦੀ ਕਾਇਆ ਕਲਪ ਹੀ ਹੋ ਗਈ । 10 ਮਾਰਚ 2014 ਨੂੰ ਹਾਲ ਦੀ ਉਸਾਰੀ ਦੀ ਨੀਂਹ ਸੰਤ ਹਰਦੇਵ ਸਿੰਘ ਜੀ ਨੇ ਅਰਦਾਸ ਕਰਕੇ ਰੱਖੀ । 5 ਅਪ੍ਰੈਲ 2014 ਨੂੰ 30x50 ਫੁੱਟ ਦੇ ਹਾਲ ਦਾ ਲੈਂਟਰ ਪਿਆ ।

14 ਅਪ੍ਰੈਲ 2014 ਨੂੰ ਧਰਮਸ਼ਾਲਾ ਵਿਖੇ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਨਿਸ਼ਾਨ ਸਾਹਿਬ ਦਾ ਝੰਡਾ ਝੁਲਾਇਆ ਗਿਆ । ਨਿਸ਼ਾਨ ਸਾਹਿਬ ਦੀ ਨੀਂਹ ਦੀ ਸ਼ੁਰੂਆਤ ਦੀ ਅਰਦਾਸ ਸੰਤ ਹਰਦੇਵ ਸਿੰਘ ਜੀ ਨੇ 6 ਅਪ੍ਰੈਲ 2014 ਨੂੰ ਕੀਤੀ ।

30 ਅਪ੍ਰੈਲ 2015 ਨੂੰ ਲੰਗਰ ਦੀ ਉਸਾਰੀ ਦਾ ਕੰਮ ਸ਼ੁਰੂ ਹੋਇਆ। ਪਿਤਾ ਜੀ ਨੇ ਆਪਣੀ ਕਿਰਤ ਕਮਾਈ ਵਿੱਚੋਂ ਤਿਲ ਫੁੱਲ ਦੇ ਕੇ ਕੰਮ ਦੀ ਸ਼ੁਰੂਆਤ ਕੀਤੀ। ਲੰਗਰ ਬਣਾਉਣ ਵਾਲਾ ਹਾਲ, ਸਟੋਰ, ਕਮਰੇ ਅਤੇ ਉਪਰ ਪਾਤਸ਼ਾਹ ਜੀ ਦਾ ਕਮਰਾ ਤਿਆਰ ਕੀਤਾ ਗਿਆ। ਸਾਧ ਸੰਗਤ ਦੇ ਨਾਲ ਪਿਤਾ ਜੀ ਲਗਾਤਾਰ ਧਰਮਸ਼ਾਲਾ ਵਿੱਚ ਸੇਵਾ ਕਰਦੇ ਰਹੇ। ਉਹਨਾਂ ਦੀ ਨਿਸ਼ਕਾਮ ਸੇਵਾ ਨੂੰ ਸਮਰਪਿਤ 33ਵੇਂ ਸ਼ਹੀਦੀ ਸਮਾਗਮ ਸਮੇਂ ਸ਼ਹੀਦ ਵਰਿਆਮ ਸਿੰਘ ਯਾਦਗਾਰ ਕਮੇਟੀ ਵੱਲੋਂ ਸਤਿਗੁਰੂ ਉਦੇ ਸਿੰਘ ਜੀ ਦੇ ਹਸਤ ਕਮਲਾਂ ਦੁਆਰਾ ਉਹਨਾਂ ਨੂੰ ਸਨਮਾਨਿਤ ਕੀਤਾ ਗਿਆ।

ਉਹਨਾਂ ਮਾਤਾ ਭੁਪਿੰਦਰ ਕੌਰ ਜੀ ਦੇ ਸਥਾਨ ਅਨੰਦ ਸਿਮਰਤੀ ਮੰਦਰ ਦੀ ਉਸਾਰੀ ਹੋਣ 'ਤੇ ਮੰਦਰ ਉਪਰ ਨਿੱਕੀ ਇੱਟ ਚੜ੍ਹਾਉਣ ਲਈ ਸਤਿਗੁਰੂ ਉਦੇ ਸਿੰਘ ਜੀ ਦੇ ਹੁਕਮ ਨੂੰ ਆਪਣੇ ਧੰਨ ਭਾਗ ਸਮਝਕੇ ਪ੍ਰਵਾਨ ਕੀਤਾ। ਸੰਤ ਹਰਦੇਵ ਸਿੰਘ ਜੀ ਨੇ ਇੱਥੇ ਲਗਾਤਾਰ ਸੇਵਾ ਕੀਤੀ ਅਤੇ ਕੰਮ ਕਰਵਾਇਆ। ਮਾਤਾ ਭੁਪਿੰਦਰ ਕੌਰ ਜੀ ਦੇ ਸਮੁੱਚੇ ਪਰਿਵਾਰ ਨੂੰ ਉਹਨਾਂ ਫਿਰ ਤੋਂ ਸਤਿਗੁਰੂ ਉਦੇ ਸਿੰਘ ਜੀ ਦੇ ਚਰਨਾਂ ਨਾਲ ਜੋੜਿਆ, ਮਾਸ ਸ਼ਰਾਬ ਛੁਡਵਾਇਆ। ਇਸ ਸਥਾਨ 'ਤੇ ਨਾਮ ਸਿਮਰਨ, ਜਪੁ ਪ੍ਰਯੋਗ ਅਤੇ ਹਫਤੇ ਬਾਅਦ ਦਿਵਾਨ ਅਤੇ ਕਥਾ ਦੀ ਪ੍ਰਾਅਰੰਭਤਾ ਕੀਤੀ। ਨਿਸ਼ਕਾਮ ਸੇਵਾ ਕਾਰਨ ਸਤਿਗੁਰੂ ਜੀ ਆਪਣੇ ਸਿੱਖ ਨੂੰ ਭਾਈ ਬਹਿਲੋ ਵਾਂਗ ਪਿਆਰ ਕਰਦੇ ਸਨ। ਉਹਨਾਂ ਦੀ ਨਿਸ਼ਕਾਮ ਸੇਵਾ ਨੂੰ ਵੇਖਦਿਆਂ ਕਈ ਵਾਰ ਸੰਤ ਹਰਦੇਵ ਸਿੰਘ ਜੀ ਨੂੰ ਸਤਿਗੁਰੂ ਜੀ ਨੇ ਆਪਣੀ ਗਲਵੱਕੜੀ ਵਿੱਚ ਲੈ ਕੇ ਪਿਆਰ ਦਿੱਤਾ। ਜੇਕਰ ਦਿਵਾਨ ਵਿੱਚ ਮੱਥਾ ਟੇਕ ਕੇ ਸੰਤ ਵੀ ਪਿੱਛੇ ਬੈਠ ਜਾਂਦੇ ਤਾਂ ਸੇਵਕ ਨੂੰ ਭੇਜ ਕੇ ਸੰਤ ਹਰਦੇਵ ਸਿੰਘ ਜੀ ਨੂੰ ਸਤਿਗੁਰੂ ਜੀ ਆਪਣੇ ਕੋਲ ਬਿਠਾਉਂਦੇ। 22 ਅਪ੍ਰੈਲ 2018 ਨੂੰ ਅਨੰਦ ਸਿਮ੍ਰਤੀ ਮੰਦਰ ਦੇ ਉਦਘਾਟਨ ਸਮੇਂ ਸੰਤ ਹਰਦੇਵ ਸਿੰਘ ਜੀ ਨੂੰ ਸਤਿਗੁਰੂ ਜੀ ਵੱਲੋਂ ਸਨਮਾਨਿਤ ਕੀਤਾ ਗਿਆ।

**ਪ੍ਰਭਾਵਸ਼ਾਲੀ ਆਵਾਜ਼ ਦੀ ਬਖਸ਼ਿਸ਼** - ਪਿਤਾ ਜੀ ਨੂੰ ਸ਼ਬਦ ਕੀਰਤਨ ਦੀ ਗੁੜ੍ਹਤੀ ਵਿਰਸੇ ਵਿੱਚੋਂ ਮਿਲੀ ਸੀ। ਇਹਨਾਂ ਦੇ ਪਿਤਾ ਜੀ ਸੂਬਾ ਬੋਘਾ ਸਿੰਘ ਬੜੇ ਵਧੀਆ ਚੋਟੀ ਦੇ ਜਥੇਦਾਰ ਸਨ। ਇਸੇ ਲਈ ਹੱਲੇ ਦਾ ਦਿਵਾਨ ਲਾਉਣ ਦੀ ਕਲਾ ਇਹਨਾਂ ਵਿੱਚ ਬਚਪਨ ਤੋਂ ਹੀ ਸੀ। ਉਹ ਜਦ ਸੈਦੋਕੇ ਵਿਖੇ ਰਹਿੰਦੇ ਸਨ ਉਥੇ ਵੀ ਹਫਤੇ ਬਾਅਦ ਦਿਵਾਨ ਲੱਗਦਾ ਜਦ ਰਾਮਪੁਰਾ ਫੂਲ ਆ ਗਏ ਇਥੇ ਵੀ ਹਫਤੇ ਬਾਅਦ ਦਿਵਾਨ ਲੱਗਦਾ ਤੇ ਜਦੋਂ ਹੁਣ ਉਹ ਗੁਰੂਸਰ (ਗੱਦਾਂਡੋਬ) ਚਲੇ ਗਏ ਤਾਂ ਉਥੇ ਵੀ ਹਫਤੇ ਬਾਅਦ ਦਿਵਾਨ ਲੱਗਦਾ। ਪਿਤਾ ਜੀ ਹੱਲੇ ਦਾ ਦਿਵਾਨ ਬੜਾ ਪ੍ਰਭਾਵਸ਼ਾਲੀ ਅਤੇ ਉਚੇ ਸੁਰ ਵਿੱਚ ਲਗਾਉਂਦੇ ਤੇ ਇਹ ਵਿਰਸੇ ਵਿੱਚੋਂ ਮਿਲੀ ਦਾਤ ਉਹਨਾਂ ਦੇ ਸਪੁੱਤਰ ਗੁਰਭਗਤ ਸਿੰਘ ਨੂੰ ਮਿਲੀ ਜੋ ਇੱਕ ਵਧੀਆ ਸੰਗੀਤਕਾਰ ਬਣਿਆ। ਗੁਰਭਗਤ ਸਿੰਘ ਅਤੇ ਉਹਨਾਂ ਦੀ ਪਤਨੀ ਜਸਵੀਰ ਕੌਰ ਦੋਵੇਂ ਹੀ ਨਾਮਵਰ ਸਕੂਲਾਂ

ਦੇ ਮਿਊਜ਼ਿਕ ਟੀਚਰ ਹਨ । ਆਪਣੇ ਸਪੁੱਤਰ ਨਾਲ ਆਸਾ ਦੀ ਵਾਰ ਲਗਾਉਣ ਵੇਲੇ ਸਪੱਸ਼ਟ ਹੋ ਜਾਂਦਾ ਸੀ ਕਿ ਵੱਡੀ ਉਮਰ ਵਿੱਚ ਵੀ ਉਹਨਾਂ ਦੇ ਸ਼ਬਦ ਦੀ ਉਚੀ ਸੁਰ, ਰਹਾਅ ਅਤੇ ਗੁਰਬਾਣੀ ਦੇ ਸ਼ਬਦ ਦਾ ਰਸ ਬਾ-ਕਮਾਲ ਹੁੰਦਾ ਸੀ -

ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥
ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥

**ਸਰੀਰਕ ਬਲ** - ਪਿਛਲੇ ਸਮੇਂ ਤੋਂ ਸਖਤ ਕੰਮ ਕਰਨ ਕਰਕੇ ਉਹ ਸਰੀਰਕ ਤੌਰ 'ਤੇ ਪੂਰੇ ਰਿਸ਼ਟ-ਪੁਸ਼ਟ ਸਨ । ਉਹ ਹੁਣ ਵੀ ਕਹੀ ਚਲਾ ਸਕਦੇ ਸਨ, ਉਸਾਰੀ ਦਾ ਕੰਮ ਕਰ ਸਕਦੇ ਸਨ, ਸੇਵਾ ਕਰਨ ਸਮੇਂ ਨੌਜਵਾਨਾਂ ਤੋਂ ਵੀ ਸਖਤ ਕੰਮ ਕਰ ਸਕਦੇ ਸਨ ਅਤੇ ਸਭ ਤੋਂ ਮੂਹਰੇ ਹੁੰਦੇ । ਆਪਣੀ 35 ਸਾਲ ਦੀ ਪੂਰੀ ਸੁਰਤ ਵਾਲੀ ਜ਼ਿੰਦਗੀ ਵਿੱਚ ਮੈਂ ਉਹਨਾਂ ਨੂੰ ਸਿਰਫ ਦੋ ਵਾਰ 1998 ਵਿੱਚ ਅਤੇ 2011 ਵਿੱਚ ਜ਼ਰੂਰ ਕੁੱਝ ਦਿਨ ਬਿਮਾਰ ਵੇਖਿਆ ਬਾਕੀ ਉਹ ਆਪਣੇ ਆਖਰੀ ਸਮੇਂ ਤੱਕ ਜ਼ਿੰਦਗੀ ਵਿੱਚ ਪੂਰੇ ਤੰਦਰੁਸਤ ਰਹੇ । ਉਹ ਕਾਰ, ਸਕੂਟਰ, ਮੋਟਰਸਾਈਕਲ ਦੀ ਮਦਦ ਲੈਣ ਦੀ ਥਾਂ ਬਹੁਤੇ ਕੰਮ ਤੁਰਕੇ ਜਾਂ ਸਾਈਕਲ 'ਤੇ ਹੀ ਕਰਦੇ ।

**ਸਭ ਦੇ ਬਾਈ ਜੀ** - ਉਹਨਾਂ ਦਾ ਆਪਣੇ ਪੁੱਤਰਾਂ-ਧੀਆਂ, ਰਿਸ਼ਤੇਦਾਰਾਂ ਨਾਲ ਹੀ ਨਹੀਂ ਸਗੋਂ ਹਰ ਥਾਂ, ਹਰ ਇਲਾਕੇ ਵਿੱਚ, ਆਮ ਲੋਕਾਂ ਨਾਲ, ਗਲੀ-ਮਹੱਲੇ ਦੇ ਬੱਚਿਆਂ ਨਾਲ ਜਾਂ ਜਿੱਥੋਂ ਵੀ ਉਹ ਗੁਜ਼ਰਦੇ ਸਭ ਨਾਲ ਗੂੜ੍ਹਾ ਪਿਆਰ ਸੀ । ਉਹ ਇਕੱਲੇ ਸਾਡੇ ਬਾਈ ਜੀ ਨਹੀਂ ਸਨ, ਸਗੋਂ ਸਭ ਦੇ ਬਾਈ ਜੀ ਸਨ । ਇਸੇ ਲਈ ਸਾਰੇ ਹੀ ਉਹਨਾਂ ਨੂੰ ਬਾਈ ਜੀ ਕਹਿ ਕੇ ਬਲਾਉਂਦੇ । ਉਹ ਹਰ ਸਮੇਂ ਸਭਦਾ ਭਲਾ ਮੰਗਦੇ । ਗੁਰਬਾਣੀ, ਨਾਮ ਸਿਮਰਨ, ਕਿਰਤ ਕਰਨ ਅਤੇ ਗੁਰੂ ਨਾਲ ਜੁੜ ਕੇ ਚੰਗਾ ਜੀਵਨ ਜਿਉਣ ਦੀ ਪ੍ਰੇਰਨਾ ਦਿੰਦੇ । ਅਨੇਕਾਂ ਗੁਰੂ ਘਰ ਦੀਆਂ ਸਾਖੀਆਂ ਸੁਣਾਉਂਦੇ । ਉਹਨਾਂ ਲਈ ਕੋਈ ਵੀ ਬੇਗਾਨਾ ਨਹੀਂ ਸੀ -

ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥

**ਆਖਰੀ ਸਮਾਂ** - ਗੁਰੂਸਰ (ਗੱਦਾਂਡੋਬ) ਵਿਖੇ ਅਨੰਦ ਸਿਮ੍ਰਤੀ ਮੰਦਰ ਬਣਾਉਣ ਦੀ ਸੇਵਾ ਕਰਨ ਕਰਕੇ ਉਹਨਾਂ ਦਾ ਦੱਖਣ-ਪੱਛਮੀਂ ਮਾਲਵੇ ਫਿਰੋਜ਼ਪੁਰ, ਮਲੋਟ, ਅਬੋਹਰ, ਫਾਜ਼ਿਲਕਾ ਨਾਲ ਗੂੜ੍ਹਾ ਪਿਆਰ ਤੇ ਨੇੜਤਾ ਹੋ ਗਈ ਸੀ । ਇਸ ਇਲਾਕੇ ਵਿੱਚ ਪਿੰਡ ਦੁਹੇਵਾਲ ਵਿਖੇ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਮਾਘੀ ਦਾ ਮੇਲਾ ਮਨਾਇਆ ਜਾਣਾ ਸੀ । ਪਿੰਡ ਦੁਹੇਵਾਲ ਅਤੇ ਇਲਾਕੇ ਦੀ ਸੰਗਤ ਉਹਨਾਂ ਨੂੰ ਘਰੋਂ ਆ ਕੇ ਇਸ ਕਰਕੇ ਆਪਣੇ ਨਾਲ ਲੈ ਗਈ ਕਿ ਉਹਨਾਂ ਦੀ ਇਲਾਕੇ ਵਿੱਚ ਜਾਣ ਪਛਾਣ ਵੀ ਹੈ ਅਤੇ ਆਪਣੀ ਸੇਵਾ ਤੇ ਸਿਮਰਨ ਵਾਲੀ ਰੂਹਾਨੀ ਸਖਸ਼ੀਅਤ ਦਾ ਪ੍ਰਭਾਵ ਵੀ ਹੈ ਅਤੇ ਮੇਲੇ ਕਰਨ ਦਾ ਤਜਰਬਾ ਵੀ । ਉਹਨਾਂ ਨੇ ਸੰਗਤ ਨਾਲ ਇਲਾਕੇ ਵਿੱਚ ਕਾਰਡ ਵੰਡੇ । 13 ਤਾਰੀਕ ਦੀ ਰਾਤ ਨੂੰ ਦੁਹੇਵਾਲਾ ਵਿਖੇ ਹੀ ਸੈਕਟਰੀ ਸਾਹਿਬ ਦੇ ਘਰ ਸੁੱਤੇ । 14 ਤਰੀਕ ਨੂੰ ਸਵੇਰੇ 3-45 ਵਜੇ ਉਠਕੇ ਮਾਘੀ

ਦਾ ਇਸ਼ਨਾਨ ਵੀ ਕੀਤਾ ਅਤੇ ਕੱਪੜੇ ਪਾਉਣ ਵੇਲੇ ਉਹਨਾਂ ਦੇ ਸਾਹ ਦੀ ਗਤੀ ਤੇਜ਼ ਹੋ ਗਈ ਅਤੇ 10-15 ਮਿੰਟ ਵਿੱਚ ਹੀ ਉਹ ਆਪਣਾ ਸਰੀਰ ਤਿਆਗ ਕੇ ਗੁਰੂ ਚਰਨਾਂ ਵਿੱਚ ਜਾ ਬਿਰਾਜੇ।

ਉਹਨਾਂ ਦੀ ਜ਼ਿੰਦਗੀ ਦੀ ਅਣਥੱਕ ਮਿਹਨਤ, ਨਿਸ਼ਕਾਮ ਸੇਵਾ, ਸਿਮਰਨ, ਕੀਰਤਨ, ਭਗਤੀ, ਚੜ੍ਹਦੀ ਕਲਾ ਅਤੇ ਸਮਾਜ ਸੇਵਾ ਨੂੰ ਪ੍ਰਣਾਮ ਹੈ, ਨਮਨ ਹੈ। ਇੱਸ ਕਰਮਯੋਗੀ, ਰੱਬੀ ਰੂਹ ਨੂੰ ਸਿਜਦਾ ਹੈ -

ਗੁਰਮੁਖਿ ਸਚੁ ਅਲਾਉ ਭਲੀ ਹੂੰ ਭਲਿਆ ॥
ਗੁਰਮੁਖਿ ਸਦੇ ਜਾਨਿ ਆਵਨਿ ਘਲਿਆ ॥

ਲਖਵੀਰ ਸਿੰਘ



## ਬਾਬੇ ਬੁੱਢੇ ਦੀ ਝਲਕ ਸੀ ਸੰਤ ਹਰਦੇਵ ਸਿੰਘ ਜੀ ਨਾਮਧਾਰੀ

ਸੰਤ ਹਰਦੇਵ ਸਿੰਘ ਜੀ ਬਹੁਤ ਮਿਹਨਤੀ ਅਤੇ ਪ੍ਰਮਾਤਮਾ ਦੇ ਰੰਗਾਂ ਵਿੱਚ ਹਮੇਸ਼ਾਂ ਰੰਗੇ ਰਹਿਣ ਵਾਲੇ ਅਣਥੱਕ ਸੇਵਕ ਸਨ। ਕੁੱਝ ਸਮਾਂ ਪਹਿਲਾਂ ਜਦੋਂ ਪਿੰਡ ਗੁਰੂਸਰ (ਗੱਦਾਂਡੋਬ) ਵਿੱਚ ਮਾਤਾ ਭੁਪਿੰਦਰ ਕੌਰ ਜੀ ਦੀ ਯਾਦਗਾਰ ਦੀ ਉਸਾਰੀ ਸ਼ੁਰੂ ਹੋਣ ਦੇ ਬਾਅਦ ਨਿੱਕੀ ਇੱਟ ਦੀ ਉਸਾਰੀ ਸ਼ੁਰੂ ਹੋਈ ਤਾਂ ਇੱਕ ਰੱਬੀ ਨੂਰ ਬਾਬੇ ਬੁੱਢੇ ਜੀ ਦੀ ਝਲਕ ਵਰਗੇ ਇੱਕ ਤਕਰੀਬਨ 75 ਤੋਂ 80 ਸਾਲ ਦੇ ਕਰੀਬ ਉਮਰ ਦੇ ਬਜ਼ੁਰਗਾਂ ਦੇ ਦਰਸ਼ਨ ਹੋਏ। ਉਹਨਾਂ ਅਨੰਦ ਸਿਮ੍ਰਤੀ ਮੰਦਰ ਦੀ ਉਸਾਰੀ ਵਿੱਚ ਸਵੇਰੇ ਤੋਂ ਸ਼ਾਮ ਤੱਕ ਕਹਿਰ ਦੀ ਗਰਮੀ ਵਿੱਚ ਵੀ ਕੰਮ ਕਰਨਾ। ਪੂਰਾ ਦਿਨ ਗਰਮੀ ਵਿੱਚ ਐਨੀ ਸ਼ਰਧਾ ਭਾਵਨਾ ਨਾਲ ਸੇਵਾ ਕਰਦੇ, ਸਾਡਾ ਸਿਰ ਝੁਕ ਜਾਂਦਾ। ਜਦੋਂ ਗਲੀ 'ਚੋਂ ਲੰਘਦੇ-ਟੱਪਦਿਆਂ ਦੇਖਣਾ ਤਾਂ ਦਿਲ ਨੂੰ ਇੱਕ ਖੁਸ਼ੀ ਜਿਹੀ ਮਹਿਸੂਸ ਹੋਣੀ। ਇੰਝ ਲੱਗਦਾ ਕਿ ਪ੍ਰਮਾਤਮਾ ਖੁਦ ਹੀ ਇਹਨਾਂ ਵਿੱਚ ਵਸਿਆ ਹੋਇਆ ਹੈ। ਅਸੀਂ ਹਮੇਸ਼ਾ ਸੰਤ ਜੀ ਨੂੰ ਬਾਬਾ ਜੀ ਕਹਿਕੇ ਹੀ ਬੁਲਾਉਣਾ। ਮੈਂ ਜਦੋਂ ਵੀ ਗਲੀ ਵਿੱਚੋਂ ਲੰਘਣਾ ਉਹਨਾਂ ਆਪੇ ਬੁਲਾ ਲੈਣਾ ਅਤੇ ਕਹਿਣਾ ਕਿ ਬੇਟਾ ਅਸੀਂ ਤਾਂ ਪ੍ਰਮਾਤਮਾ ਦੇ ਦੇਦਾਰੀਆਂ ਨੂੰ ਤਰਸਦੇ ਹਾਂ, ਤੁਸੀਂ ਸ਼ਾਮ ਨੂੰ ਇੱਕ ਘੰਟਾ ਇਸ ਪਵਿੱਤਰ ਸਥਾਨ ਤੇ ਜ਼ਰੂਰ ਆਇਆ ਕਰੋ। ਅਸੀਂ ਉਹਨਾਂ ਦੀ ਗੱਲ ਮੰਨ ਕੇ ਜਾਣਾ ਸ਼ੁਰੂ ਕੀਤਾ। ਜਦੋਂ ਸ਼ਾਮ ਨੂੰ ਉਹਨਾਂ ਦਿਵਾਨ ਲਾਉਣਾ ਤਾਂ ਉਹਨਾਂ ਦੀ ਅਵਾਜ਼ ਵਿੱਚ ਅਜਿਹਾ ਜਾਦੂ ਸੀ ਕਿ ਮਨ ਵੈਰਾਗੀ ਹੋਏ ਬਿਨਾਂ ਨਾ ਰੁੱਕਦਾ, ਦਿਲ ਕਰਦਾ ਇਹ ਰੂਹਾਨੀਅਤ ਅਵਾਜ਼ ਅਤੇ ਗੁਰਬਾਣੀ ਦੇ ਸ਼ਬਦ ਹਰ ਵਕਤ ਸੁਣੀ ਹੀ ਜਾਈਏ। ਹੌਲੀ-ਹੌਲੀ ਸਮੇਂ ਦੇ ਨਾਲ-ਨਾਲ ਸੰਗਤਾਂ ਜੁੜਦੀਆਂ ਗਈਆਂ। ਸਾਨੂੰ ਸਿੱਖੀ ਦੇ

ਰਾਹ ਤੋਂ ਭਟਕਿਆਂ ਨੂੰ ਗੁਰੂ ਦੇ ਲੜ ਲਾ ਕੇ, ਸਾਨੂੰ ਹਜਾਰਾਂ ਖੁਸ਼ੀਆਂ-ਖੇੜੇ ਵੰਡ ਕੇ ਆਪ ਉਹ ਪ੍ਰਮਾਤਮਾ ਦੀ ਉਸ ਗੋਦ ਵਿੱਚ ਜਾ ਬਿਰਾਜੇ।

ਨਾਮਧਾਰੀ ਸੰਤ ਹਰਦੇਵ ਸਿੰਘ ਜੀ ਦੇ ਜਾਣ ਤੋਂ ਬਾਅਦ ਉਹਨਾਂ ਦੇ ਕਹੇ ਬੋਲ ਹਮੇਸ਼ਾਂ ਯਾਦ ਰਹਿਣਗੇ। ਪਿੰਡ ਗੁਰੂਸਰ (ਗੱਦਾਂਡੋਬ) ਅਨੰਦ ਸਿਮ੍ਰਤੀ ਮੰਦਰ ਦੀ ਉਸਾਰੀ ਕਰਦੇ ਸਮੇਂ ਤੋਂ ਲੈ ਕੇ ਹੁਣ ਤੱਕ ਦਾ ਸਫਰ ਤਹਿ ਕਰਦਿਆਂ, ਜੋ ਕੁਝ ਯਾਦਾਂ ਸਾਡੇ ਕੋਲ ਛੱਡ ਗਏ ਉਹ ਕਦੇ ਨਾ ਭੁੱਲਣ ਵਾਲੀਆਂ ਹਨ। ਉਹ ਹਰ ਰੋਜ਼ ਸਵੇਰੇ ਸਿਮਰਨ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਦੇ, ਉਹਨਾਂ ਥੋੜ੍ਹੇ ਸਮੇਂ ਵਿੱਚ ਅਨੇਕਾਂ ਹੀ ਪਾਠ ਕੀਤੇ। ਸਮੇਂ ਦੇ ਨਾਲ-ਨਾਲ ਗੁਰੂ ਨਾਲੋਂ ਟੁੱਟ ਚੁੱਕੀਆਂ ਸੰਗਤਾਂ ਨੂੰ ਦੁਬਾਰਾ ਉਸ ਰਸਤੇ ਤੋਰਨ ਲਈ ਉਹਨਾਂ ਸਵੇਰੇ-ਸ਼ਾਮ ਗੁਰੂ ਦਾ ਜਸ ਗਾਇਨ ਕਰਨਾ, ਵਾਰ ਵਾਰ ਇਤਿਹਾਸ ਸੁਣਾਉਣਾ, ਘਰ-ਘਰ ਜਾ ਕੇ ਸੰਗਤਾਂ ਨੂੰ ਜੋੜਨਾ, ਦਿਵਾਨ ਸਜਾਉਣਾ, ਹਰ ਮਹੀਨੇ ਸਕੂਲ ਦੇ ਬੱਚਿਆਂ ਅਤੇ ਸਟਾਫ ਲਈ ਲੰਗਰ ਬਣਵਾ ਕੇ ਛਕਾਉਣਾ, ਖੁਦ ਸੇਵਾ ਕਰਨੀ ਅਤੇ ਇਸ ਤੋਂ ਇਲਾਵਾ ਉਹਨਾਂ ਅਨੰਦ ਸਿਮ੍ਰਤੀ ਮੰਦਰ ਦੇ ਲੰਗਰ ਲਈ ਭਾਂਡੇ-ਟਿੰਡੇ, ਭੱਠੀਆਂ, ਦੇਗੇ ਅਤੇ ਹੋਰ ਲੋੜੀਂਦਾ ਸਮਾਨ ਵੀ ਬਣਾਇਆ। ਇੰਝ ਲੱਗਦਾ ਸਾਡੇ ਨਾਲ ਜਿਵੇਂ ਕੋਈ ਪੁਰਾਣਾ ਰਿਸ਼ਤਾ ਹੋਵੇ। ਹਮੇਸ਼ਾਂ ਕਹਿੰਦੇ ਤੁਸੀਂ ਹਰ ਰੋਜ਼ ਆਇਆ ਕਰੋ ਮੇਰਾ ਵੀ ਦਿਲ ਲੱਗਿਆ ਰਹਿੰਦਾ, ਮੈਂ ਚਾਹੁੰਦਾ ਹਾਂ ਕਿ ਤੁਸੀਂ ਗੁਰੂ ਦੇ ਲੜ ਲੱਗ ਜਾਵੋ।"

ਕਦੇ-ਕਦੇ ਜੇਕਰ ਅਸੀਂ ਨਾ ਕਹਿਣਾ ਮੰਨਦੇ ਤਾਂ ਲੜ ਪੈਂਦੇ ਅਤੇ ਕਹਿਣਾ "ਪੁੱਤਰੋ ਅੱਜ ਮੇਰੇ ਆਖੇ ਨਹੀਂ ਲੱਗਦੇ, ਮੇਰੇ ਜਾਣ ਤੋਂ ਬਾਅਦ ਯਾਦ ਕਰੋਗੇ ਬਾਬੇ ਨੂੰ, "ਪਰ ਅਸੀਂ ਉਹਨਾਂ ਦੇ ਇਸ ਬੋਲ ਨੂੰ ਹਾਸੇ ਵਿੱਚ ਲੈ ਜਾਣਾ ਅਤੇ ਕਹਿਣਾ "ਬਾਬਾ ਜੀ ਅਸੀਂ ਤੁਹਾਨੂੰ ਕਿਤੇ ਨਹੀਂ ਜਾਣ ਦੇਣਾ।" ਸਾਨੂੰ ਕਈ ਵਾਰ ਸੱਚੇ ਪਾਤਸ਼ਾਹ ਸਤਿਗੁਰੂ ਉਦੇ ਸਿੰਘ ਜੀ ਦੇ ਵੀ ਦਰਸ਼ਨ ਕਰਵਾ ਕੇ ਲਿਆਏ। ਜਦੋਂ ਜਾਣਾ ਹਮੇਸ਼ਾ ਉਡਕੇ ਮਿਲਣਾ, ਹਮੇਸ਼ਾ ਕਹਿੰਦੇ ਸਨ "ਸਤਿਗੁਰੂ ਜਾਂ ਗੁਰਬਾਣੀ ਦੀ ਗੱਲ ਕਰੀਏ ਤਾਂ ਮੇਰੀ ਥਕਾਨ ਉਤਰ ਜਾਂਦੀ ਹੈ"-

**ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ॥**
**ਸੋ ਭਾਈ ਸੋ ਮੇਰਾ ਬੀਰ ॥**

ਉਨ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਅਤੇ ਮਾਤਾ ਭੁਪਿੰਦਰ ਕੌਰ ਜੀ ਦੇ ਅਨੰਦ ਕਾਰਜ ਵਾਲੀ ਦੇਸੀ ਮਹੀਨੇ ਦੀ ਹਰ 13 ਤਰੀਕ ਨੂੰ ਸ਼ੁਭ ਦਿਹਾੜੇ ਵੱਜੋਂ ਮਨਾਉਣਾ ਸ਼ੁਰੂ ਕੀਤਾ। 13 ਜਨਵਰੀ 2019 ਨੂੰ ਉਹਨਾਂ ਦੇ ਆਖਰੀ ਬੋਲ ਸਨ ਜੋ ਉਹਨਾਂ ਉਦਾਸੀ ਜਿਹੀ ਵਿੱਚ ਬੋਲੇ ਤਰਸੇਮ ਬੇਟਾ ਤੂੰ ਗੁਰੂ ਘਰ ਆਉਣਾ ਛੱਡ ਦਿੱਤਾ ਹੈ। ਮੈਂ ਚਾਹੁੰਦਾ ਸੀ ਕਿ ਤੈਨੂੰ ਮੇਰੇ ਜਿਉਂਦੇ ਜੀ ਇਸ ਪਾਸੇ ਵੱਲ ਲਗਾ ਦੇਣਾ ਹੈ ਪਰ ਤੂੰ ਮੇਰੇ ਪਿੰਡ ਜਾਣ ਤੋਂ ਬਾਅਦ ਧਿਆਨ ਨਹੀਂ ਦਿੰਦਾ। ਮੈਂ ਤੇਰੇ ਨਾਲ ਗੁੱਸੇ ਹਾਂ, ਮੈਂ ਵੀ ਕਦੇ ਵਾਪਿਸ ਨਹੀਂ ਆਉਣਾ।

ਸਾਨੂੰ ਇਹ ਨਹੀਂ ਪਤਾ ਸੀ ਕਿ ਉਹਨਾਂ ਦੇ ਆਖਰੀ ਮੇਲੇ ਹੀ ਸਨ । ਕਈ ਸਾਲਾਂ ਤੋਂ ਗੁਰੂ ਨਾਲੋਂ ਟੁੱਟ ਚੁੱਕਿਆਂ ਨੂੰ ਮੁੜ ਲੀਹ 'ਤੇ ਲੈ ਕੇ ਆਉਣ ਵਾਲੇ ਬ੍ਰਹਮ ਰੂਪ ਸੰਤ ਹਰਦੇਵ ਸਿੰਘ ਜੀ ਹਮੇਸ਼ਾਂ ਲਈ ਸਾਨੂੰ ਯਾਦ ਰਹਿਣਗੇ । ਸਾਡੇ ਧੰਨ ਭਾਗ ਹਨ ਕਿ ਅਸੀਂ ਅਜਿਹੇ ਮਹਾਂਪੁਰਸ਼ ਦੀ ਸੰਗਤ ਮਾਣੀ ਹੈ । ਸਾਡਾ ਅੱਜ ਫਰਜ਼ ਬਣਦਾ ਹੈ ਕਿ ਅਸੀਂ ਉਹਨਾਂ ਦੇ ਪਾਏ ਪੂਰਨਿਆਂ 'ਤੇ ਚੱਲੀਏ ਅਤੇ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜ ਕੇ ਰਹੀਏ ।

ਤਰਸੇਮ ਸਿੰਘ ਗੁਰੂਸਰ (ਗੱਦਾਂਡੋਬ)
ਮੋ.: 98722 27007







# "ਸ਼ਰਧਾ ਸੁਮਨ"

ਸੰਤ ਨਿਸ਼ਾਨ ਸਿੰਘ ਜੀ (ਕਥਾ ਵਾਚਕ)
ਸ੍ਰੀ ਭੈਣੀ ਸਾਹਿਬ

## ਰੁਬਾਈ

ਸ੍ਰੀ ਸੰਤ ਹਰਦੇਵ ਸਿੰਘ ਜੀ, ਗੁਰਸਿੱਖੀ ਦੀ ਸੱਚੀ ਸੂਰਤ ।
ਗੁਰ ਪਰਤੀਤ ਪ੍ਰੀਤ ਤੇ ਸੇਵਾ, ਨਾਮ ਬਾਣੀ ਦੀ ਪਿਆਰੀ ਮੂਰਤ ।
ਮੋਹ ਲੋਭ ਤੇ ਨਿੰਦਾ ਸਾੜਾ, ਜਿਸਦੇ ਨੇੜੇ ਕਦੇ ਨਾ ਢੁੱਕਿਆ,
ਛੱਡ ਅਛੋਪਲੇ ਤੁਰਿਆ ਸਾਨੂੰ, ਜਿਸਦੀ ਹੈ ਸੀ ਬੜੀ ਜਰੂਰਤ ।

---

ਗੁਰ ਸੇਵਾ ਸੀ ਜਿਦ੍ਹਾ ਨਿਸ਼ਾਨਾ ।
ਗੁਰੂ ਹੁਕਮ ਦਾ ਜੋ ਪ੍ਰਵਾਨਾ ।
ਗੁਰ ਪਗ ਪ੍ਰੀਤ ਅਮੁੱਕ ਖਜ਼ਾਨਾ ।
ਜਿਸਦੇ ਮਨ ਨਾ ਰਤੀ ਗੁਮਾਨਾ ।

ਸ਼ੁਭ ਕਰਮਨ ਕਾ ਜੋਇ ਭੰਡਾਰਾ ।
ਸੰਤ ਹਰੀ ਹਰਦੇਵ ਪਿਆਰਾ ।

ਸੇਵਾ, ਨਾਮ ਸਪੰਖ ਪਰਿੰਦਾ ।
ਤੋੜਿਆ ਗੁਰ ਜਿਸਦਾ ਮੋਹ ਜਿੰਦਾ ।
ਗੁਰ ਚਰਨਨ ਦਾ ਜੋਊ ਮਿਲਿੰਦਾ ।
ਰਸ ਮਕਰੰਦ ਦਾ ਗੁੜ੍ਹਤੀ ਦਿੰਦਾ ।

ਚੁਪ ਚਾਪ ਗਿਆ ਮਾਰ ਉਡਾਰੀ ।
ਨਹੀਂ ਦਿਸਦੀ ਅੱਜ ਮੂਰਤ ਪਿਆਰੀ ।

ਗੁਰ ਪ੍ਰਤਾਪ ਦਾ ਦਰਸ਼ਨ ਪਾ ਕੇ ।
ਗੁਰ ਜਗਜੀਤ ਦੀ ਸੇਵ ਨਿਭਾ ਕੇ ।
ਮਾਂ ਤੋਂ ਮਿਹਰ ਖਜ਼ਾਨਾ ਪਾ ਕੇ ।
ਸ੍ਰੀ ਹਜ਼ੂਰ ਨਾਲ ਪ੍ਰੀਤ ਨਿਭਾ ਕੇ ।

ਕੱਟ ਕੇ ਲੇਖੇ ਭਰਮ ਭੁਲੇਖੇ ।
ਲਾ ਗਿਆ ਜ਼ਿੰਦਗੀ ਗੁਰੂ ਕੇ ਲੇਖੇ ।

ਨਿੰਦਾ ਚਿੰਤਾ ਤਾਤ ਪਰਾਈ ।
ਛੱਡ ਲਬ ਲੋਭ ਖੋਭ ਚਤੁਰਾਈ ।
ਦੁਨੀਆਂ ਦੀ ਪਰਵਾਹ ਭੁਲਾਈ ।
ਗੁਰ ਬਿਨ ਹੋਰ ਨਾ ਤੱਕਿਆ ਕਾਈ ।
ਹਰ ਵਿੱਚ ਵੇਖ ਕੇ ਜਲਵੇ ਹਰਿ ਦੇ ।
ਅਮਰ ਭਏ ਜਨ ਕਦੇ ਨਹੀਂ ਮਰਦੇ ।

ਨਿਮਰਤਾ ਜਿਸਦਾ ਸੁੱਚਾ ਗਹਿਣਾ ।
ਬਚਨ ਸੱਚਾ ਤੇ ਮਿੱਠਾ ਕਹਿਣਾ ।
ਹੁਕਮ ਕਸੌਟੀ ਨੂੰ ਸਿਰ ਸਹਿਣਾ ।
ਲੈਣਾ ਸਤਿਸੰਗਤ ਬਹਿ, ਲਹਿਣਾ ।
ਸੱਚ ਨਾਮ ਦੇ ਬਣ ਵਪਾਰੀ ।
ਇਹ ਸੀ ਉਸਦੀ ਕਾਰ ਨਿਆਰੀ ।

ਸ਼ਹੀਦਾਂ ਦੀ ਯਾਦ ਉਸਾਰੀ ।
ਗੁਰੂਸਰ ਮੰਦਰ ਕਰੀ ਤਿਆਰੀ ।
ਜ਼ਿੰਦਗੀ ਫੱਕਰਾਂ ਵਾਂਗ ਗੁਜ਼ਾਰੀ ।
ਜਾਵਾਂ ਤਿਨ ਕੇ ਸਦ ਬਲਿਹਾਰੀ ।
ਜੱਸ ਨਈਆ ਚੜ੍ਹ ਸਿੰਧੁ ਜੋ ਤਰ ਗਏ ।
ਖੁਸ਼ ਕਰ ਯਾਰ ਸੱਜਣ ਨਿਜ ਘਰ ਗਏ ।



## ਇੱਕ ਭਲੇ ਪੁਰਖ ਦੇ ਵਿਛੋੜੇ 'ਤੇ ਦਿਲੀ ਸੰਵੇਦਨਾਵਾਂ ਦਾ ਪ੍ਰਗਟਾਵਾ

ਸੰਤ ਹਰਦੇਵ ਸਿੰਘ ਜੀ ਨਾਮਧਾਰੀ ਕੂਕਿਆਂ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਪਿੰਡ ਸੈਦੋਕੇ ਨਾਲ ਸਬੰਧਿਤ ਸਨ। ਸਤਿਗੁਰੂ ਜੀ ਨਾਲ ਜਲਾਵਤਨ ਹੋਣ ਵਾਲੇ 10 ਸੂਬਿਆਂ ਵਿੱਚੋਂ ਇੱਕ ਸੂਬਾ ਮਾਨ ਸਿੰਘ ਜੀ ਸੈਦੋਕੇ ਪਿੰਡ ਦੇ ਹੀ ਸਨ, ਜਿੰਨ੍ਹਾਂ ਨੇ ਦੇਸ਼ ਦੀ ਅਜ਼ਾਦੀ ਵਾਸਤੇ 15 ਸਾਲਾਂ ਤੋਂ ਵੱਧ ਸਮਾਂ ਬ੍ਰਿਟਿਸ਼ ਰਾਜ ਦੀਆਂ ਜੇਲ੍ਹਾਂ ਵਿੱਚ ਕੱਟਿਆ ਸੀ। ਸੰਤ ਹਰਦੇਵ ਸਿੰਘ ਜੀ ਦੇ ਪਿਤਾ ਸੂਬਾ ਬੋਘਾ ਸਿੰਘ ਜੀ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਾਮਧਾਰੀ ਸੂਬਾ ਥਾਪਿਆ ਸੀ। ਉਹ ਸੰਤ ਕਰਮ ਸਿੰਘ ਹਿੰਮਤਪੁਰੀਏ ਦੇ ਜੱਥੇ ਵਿੱਚ ਵੀ ਰਹੇ। ਇਸ ਤਰ੍ਹਾਂ ਕੂਕਾ ਅੰਦੋਲਨ ਦੇ ਹੱਕ, ਸੱਚ ਅਤੇ ਨਿਆਂ ਨਾਲ ਜੂਝਣ ਵਾਲੇ ਮੀਰੀ ਗੁਣ ਸੰਤ ਹਰਦੇਵ ਸਿੰਘ ਜੀ ਦੀ ਸਖਸ਼ੀਅਤ ਦਾ ਅਨਿੱਖੜਵਾਂ ਅੰਗ ਬਣ ਗਏ। ਉਹਨਾਂ ਨੇ ਪ੍ਰੰਪਰਾਗਤ ਨਾਮਧਾਰੀ ਪਹਿਰਾਵਾ, ਨਾਮ ਸਿਮਰਨ ਅਤੇ ਗੁਰਬਾਣੀ ਪਾਠ ਤੋਂ ਇਲਾਵਾ ਹਮੇਸ਼ਾਂ ਲੋੜਵੰਦਾਂ ਦੀ ਸਹਾਇਤਾ ਲਈ ਤਤਪਰ ਰਹਿਣ ਦਾ ਸੁਭਾਉ ਧਾਰਨ ਕਰ ਲਿਆ।

ਪਹਿਲਾਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਫਿਰ ਵਰਤਮਾਨ ਸਤਿਗੁਰੂ ਉਦੇ ਸਿੰਘ ਜੀ ਉਹਨਾਂ ਨੂੰ ਜਿਥੇ ਵੀ, ਜਿਸ ਵੀ ਕਾਰਜ ਲਈ ਹੁਕਮ ਕਰਦੇ ਉਹਨਾਂ ਵੱਲੋਂ ਤਨ ਦੇਹੀ ਨਾਲ ਨਿਭਾਇਆ ਜਾਂਦਾ। ਨਾਮਧਾਰੀ ਪੰਥ ਦਾ ਮਾਲਵੇ ਦੇ ਦੂਰ-ਦੁਰਾਡੇ ਇਲਾਕਿਆਂ ਵਿੱਚ ਪ੍ਰਚਾਰ ਪ੍ਰਸਾਰ ਕਰਨਾ ਸੰਤ ਹਰਦੇਵ ਸਿੰਘ ਜੀ ਦਾ ਮੁੱਢਲਾ ਸ਼ੌਕ ਸੀ। ਸੰਤਾਂ ਦੇ ਅਕਾਲ ਚਲਾਣੇ ਨਾਲ ਨਾ ਸਿਰਫ ਉਹਨਾਂ ਦੇ ਪਰਿਵਾਰ, ਨਾ ਸਿਰਫ ਉਹਨਾਂ ਦੇ ਪਿੰਡ ,ਨਾ ਸਿਰਫ ਉਹਨਾਂ ਦੇ ਸ਼ਹਿਰ ਰਾਮਪੁਰਾ ਫੂਲ, ਸਗੋਂ ਜਿਥੇ-ਜਿਥੇ ਵੀ ਉਹਨਾਂ ਦੇ ਜਾਣਕਾਰ ਨਾਮਧਾਰੀ ਜਾਂ ਗੈਰ-ਨਾਮਧਾਰੀ ਲੋਕ ਰਹਿੰਦੇ ਹਨ ਉਹਨਾਂ ਵਿੱਚ ਸੋਕ ਦੀ ਲਹਿਰ ਦੌੜ ਗਈ।

ਸੰਤ ਜੀ ਨੇ ਆਪਣੀ ਮਹਾਨ ਵਿਰਾਸਤ ਨੂੰ ਆਪਣੇ ਸਯੋਗ ਸਪੁੱਤਰ ਡਾ. ਲਖਵੀਰ ਸਿੰਘ ਨਾਮਧਾਰੀ ਦੇ ਇਸ ਤਰ੍ਹਾਂ ਹਵਾਲੇ ਕਰ ਦਿੱਤਾ ਕਿ ਉਹ ਕਲਮ ਅਤੇ ਹੋਰ ਗਤੀਵਿਧੀਆਂ ਦੁਆਰਾ ਸਤਿਗੁਰੂ ਰਾਮ ਸਿੰਘ ਜੀ ਦੀ ਸੰਮਤਾਮੂਲਕ ਕੂਕਾ ਲਹਿਰ ਦਾ ਬੁਲਾਰਾ ਬਣ ਗਿਆ ਅਤੇ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦੀ ਰੂਹ ਦੇ ਨਾਲ ਵੀ ਇੱਕ ਮਿਕ ਹੋ ਕੇ ਕਰਮ ਖੇਤਰ ਵਿੱਚ ਲਗਾਤਾਰ ਕਾਰਜਸ਼ੀਲ ਹੈ। ਏਸ ਪਰਿਵਾਰ ਵਿੱਚ ਸੂਬਾ ਬੋਘਾ ਸਿੰਘ ਤੋਂ ਕੀਰਤਨ ਦੀ ਪ੍ਰੰਪਰਾ ਵੀ ਚੱਲੀ ਆ ਰਹੀ ਹੈ, ਸੰਤ ਹਰਦੇਵ ਸਿੰਘ ਵੀ ਆਪਣੇ ਸਮੇਂ ਵਿੱਚ ਦਿਵਾਨ ਲਗਾਉਂਦੇ ਰਹੇ, ਹੁਣ ਉਹਨਾਂ ਦਾ ਸਪੁੱਤਰ ਗੁਰਭਗਤ ਸਿੰਘ ਵੀ ਅੱਛਾ ਕੀਰਤਨੀਆਂ ਹੈ। ਮੈਂ ਸੰਤ ਜੀ ਦੀ ਮਿੱਠੀ ਅਤੇ ਨਿੱਘੀ ਯਾਦ ਵਿੱਚ ਆਪਣਾ ਸਿਰ ਝੁਕਾ ਕੇ ਅਦਬ ਅਤੇ ਸਤਿਕਾਰ ਭੇਂਟ ਕਰਦਾ ਹਾਂ।

ਕਾਮਰੇਡ ਸੁਵਰਨ ਸਿੰਘ ਵਿਰਕ
ਕਰੀਵਾਲ, ਸਿਰਸਾ (ਹਰਿਆਣਾ)

